## ਭਾਸ਼ਾ ਨੀਤੀ 2020 ਤੇ ਮੇਰੀਆਂ ਟਿੱਪਣੀਆਂ

*(ਜੋਗਾ ਸਿੰਘ (ਡਾ), jogasinghvirk@yahoo.co.in, ਫੋਨ: 9915709582; ਅੱਖਾਂ: 9988531582)*

**I. ਨੀਤੀ ਦਸਤਾਵੇਜ ਵਿਚਲੇ ਮੁੱਖ ਨੁਕਤੇ ਤੇ ਕੁਝ ਟਿੱਪਣੀਆਂ:**

1. ਸੰਘੀ ਕੈਬਨਿਟ ਵੱਲੋਂ ਪਰਵਾਨੀ "ਰਾਸ਼ਟਰੀ ਸਿੱਖਿਆ ਨੀਤੀ" (ਹੁਣ ਤੋਂ ਰਾਸਿਨੀ) ਅਨੁਸਾਰ, ਬਾਲ ਤਿੰਨ ਸਾਲ ਦੀ ਉਮਰ ਤੋਂ ਪਾਠਸ਼ਾਲਾ ਜਾਣਗੇ ਤੇ ਪਹਿਲੇ ਦਿਨ ਤੋਂ ਤਿੰਨ ਭਾਸ਼ਾਵਾਂ ਪੜ੍ਹਨਗੇ। "ਜਿੱਥੇ ਸੰਭਵ ਹੋਵੇ" (ਜਿੱਥੇ ਸੰਭਵ ਹੋਵੇ ਜੀ), ਪਰਿਵਾਰ ਦੀ ਭਾਸ਼ਾ/ਮਾਤ ਭਾਸ਼ਾ/ਥਾਂ ਦੀ ਭਾਸ਼ਾ/ਖੇਤਰੀ ਭਾਸ਼ਾ ਪੜ੍ਹਾਈ ਦਾ ਮਾਧਿਅਮ ਹੋਵੇਗੀ। ਦੂਜੀਆਂ ਦੋ ਦਾ ਵੇਰਵਾ ਨਹੀਂ ਦਿੱਤਾ ਗਿਆ। ਪਰ ਮੰਡੀ ਅਤੇ ਦੇਸੀ-ਅੰਗਰੇਜ਼ੀ ਧਾੜਾਂ ਪੱਕਾ ਪਰਬੰਧ ਕਰਨਗੀਆਂ ਪਈ ਇਹ ਦੋ ਭਾਸ਼ਾਵਾਂ ਅੰਗਰੇਜ਼ੀ ਤੇ ਹਿੰਦੀ ਜਾਂ ਸੰਸਕ੍ਰਿਤ ਹੋਣ। ਪਹਿਲਾਂ ਘੁਮਾਇਆ 485 ਪੰਨਿਆਂ ਵਾਲਾ ਪ੍ਰਸਤਾਵ-ਪੱਤਰ (ਹੁਣ ਤੋਂ ਪ੍ਰਪ) ਇਸ ਹਨੇਰੇ ਪੱਖ ਤੇ ਚਾਨਣਾ ਪਾਉਂਦਾ ਏ। ਇਸ ਵਿੱਚ ਪ੍ਰਸਤਾਵ ਸੀ ਪਈ ਹਿੰਦੀ ਖੇਤਰ ਲਈ ਇਹ ਭਾਸ਼ਾਵਾਂ ਇਹ ਹੋਣਗੀਆਂ: ਹਿੰਦੀ (ਮਾਧਿਅਮ ਵੱਜੋਂ), ਅੰਗਰੇਜ਼ੀ, ਤੇ 22 ਸੂਚੀਆਂ (ਸੰਵਿਧਾਨ ਦੀ ਅੱਠਵੀਂ ਸੂਚੀ ਵਿੱਚ ਦਰਜ) ਭਾਸ਼ਾਵਾਂ ਵਿੱਚੋਂ ਕੋਈ ਭਾਰਤੀ ਭਾਸ਼ਾ; ਅਣਹਿੰਦੀ ਖੇਤਰ ਲਈ ਇਹ ਤਿੰਨ ਭਾਸ਼ਾਵਾਂ ਇਹ ਹੋਣਗੀਆਂ: ਪਰਿਵਾਰ ਦੀ/ਥਾਂ ਦੀ (ਮਾਧਿਅਮ ਵੱਜੋਂ, "ਜਿੱਥੇ ਸੰਭਵ ਹੋਵੇ"), ਅੰਗਰੇਜ਼ੀ, ਤੇ ਕੋਈ ਅਜੋਕੀ ਭਾਰਤੀ ਭਾਸ਼ਾ। ਭੁੱਲ ਨਾ ਜਾਣਾ ਪਈ ਰਾਸਿਨੀ ਵਿੱਚ ਸੰਸਕ੍ਰਿਤ "ਮਹੱਤਵਪੂਰਨ ਅਜੋਕੀ ਭਾਰਤੀ ਭਾਸ਼ਾ" ਬਣਾ ਦਿੱਤੀ ਗਈ ਏ। ਇੰਞ ਨੰਨ੍ਹੇ-ਮੁੰਨ੍ਹੇ ਭਾਰਤ ਦੇ ਸਿਪਾਹੀ ਦੇ ਹੌਲੇ-ਬਸਤੇ ਵਿੱਚ ਤਿੰਨ ਸਾਲ ਦਾ ਹੁੰਦੇ ਈ ਆਂਗਨਵਾੜੀ ਜਾਣ ਵੇਲੇ ਪਹਿਲੇ ਦਿਨ ਈ ਤਿੰਨ ਭਾਸ਼ਾਵਾਂ ਦੀਆਂ ਪੋਥੀਆਂ ਪਈਆਂ ਹੋਣਗੀਆਂ। ਭਾਰਤ ਇਸ ਨਾਲ ਪੱਕਾ ਵਿਸ਼ਵਗੁਰੂ ਬਣ ਜਾਵੇਗਾ, ਕਿਉਂਕਿ ਪੜ੍ਹਾਈ ਵਿੱਚ ਕੋਈ ਵੀ ਸਫ਼ਲ ਦੇਸ ਅਜਿਹਾ ਨਹੀਂ ਕਰਦਾ। ਇਸ ਬਾਰੇ ਕੁਝ ਹੋਰ ਘੜੀ ਕੁ ਨੂੰ।

2. "ਜਿੱਥੇ ਸੰਭਵ ਹੋਵੇ" (ਜੀ ਹਾਂ, ਜਿੱਥੇ ਸੰਭਵ ਹੋਵੇ), ਪੰਜਵੀਂ ਜਮਾਤ ਤੱਕ ("ਚੰਗਾ ਹੋਵੇ ਅੱਠਵੀਂ ਤੱਕ ਹੋਵੇ") ਪਰਿਵਾਰ ਦੀ ਭਾਸ਼ਾ/ਮਾਤ ਭਾਸ਼ਾ/ਥਾਂ ਦੀ ਭਾਸ਼ਾ/ਖੇਤਰੀ ਭਾਸ਼ਾ ਪੜ੍ਹਾਈ ਦਾ ਮਾਧਿਅਮ ਹੋਵੇਗੀ। ਜਿਹੜੇ ਪਾੜ੍ਹੇ ਮਾਤ ਭਾਸ਼ਾ ਮਾਧਿਅਮ ਵਿੱਚ ਪੜ੍ਹਨਗੇ ਉਹ ਛੇਵੀਂ ਤੋਂ ਵਿਗਿਆਨ ਦੋ ਭਾਸ਼ਾਵਾਂ ਵਿੱਚ ਪੜ੍ਹਨਗੇ; ਦੂਜੀ ਭਾਸ਼ਾ ਅੰਗਰੇਜ਼ੀ ਏ। "ਜਿੱਥੇ ਸੰਭਵ ਹੋਵੇ" ਨੂੰ ਪੱਕੀ ਸ਼ਾਹੀ ਨਾਲ ਲਿਖ ਲਵੋ ਜੀ। ਖੈਰ, ਮੈਂ ਤੁਹਾਨੂੰ ਦੱਸ ਈ ਦੇਨਾਂ ਵਾਂ ਪਈ ਸੰਭਵ ਕੀ ਏ। ਮੰਡੀ ਦੀਆਂ ਆਪ ਬਣਾਈਆਂ ਹਾਲਤਾਂ, ਸਾਰੇ ਰਸਮੀ ਖੇਤਰਾਂ ਦੀ ਆਪ ਬਣਾਈ ਭਾਸ਼ਾ, ਉਚੇਰੀ ਸਿੱਖਿਆ ਦਾ ਆਪ ਬਣਾਇਆ ਮਾਧਿਅਮ, ਭਾਰਤੀ ਨਵਾਬਸ਼ਾਹੀ ਦੇ ਪਹਿਲੇ-ਪਿਆਰ ਵਾਲੀ ਭਾਸ਼ਾ (ਹਿੰਦੀ ਫ਼ਿਲਮਾਂ ਵਿੱਚ ਸਾਰੇ ਪਾਤਰ ਆਪਣੇ ਪਹਿਲੇ-ਪਿਆਰ ਨੂੰ 'ਆਈ ਲਵ ਯੂ' ਈ ਆਂਹਦੇ ਨੇ; ਕੋਈ ਨਹੀਂ ਆਂਹਦਾ ਪਈ 'ਮੁਝੇ ਆਪ ਸੇ ਪ੍ਰੇਮ ਹੈ'। 'ਮੈਨੂੰ ਤੇਰੀ ਤੇਹ ਵੇ' ਤੇ ਸੋਚਣਾ ਵੀ ਸੰਭਵ ਨਹੀਂ), ਭਾਰਤੀ ਛੋਟੀ-ਵੱਡੀ-ਬਾਬੂਸ਼ਾਹੀ ਤੇ ਵੱਡੀ-ਛੋਟੀ ਰਾਜਾਸ਼ਾਹੀ ਦੀ ਜਾਣਕਾਰੀ ਦਾ ਅਸਲ ਪੱਧਰ, ਤੇ ਸਰਬਉੱਚ ਕਚਹਿਰੀ (ਸੁਪਰੀਮ ਕੋਰਟ) ਦਾ ਕਰਨਾਟਕ ਸਰਕਾਰ ਵਿਰੁੱਧ ਦਿੱਤਾ ਫ਼ੈਸਲਾ ਪੱਕਾ ਕਰਨਗੇ ਪਈ ਭਾਰਤੀ ਨਾਗਰਿਕ ਕੁਝ ਨਿਵੇਕਲੀਆਂ ਚੋਣਾਂ ਵਿੱਚੋਂ ਇੱਕ ਚੁਣਨ ਲਈ ਪੂਰੀ ਤਰ੍ਹਾਂ ਸੁਤੰਤਰ ਏ। ਇਹ ਨਿਵੇਕਲੀਆਂ ਚੋਣਾਂ ਨੇ **ਅੰ**ਗਰੇਜ਼ੀ, ਅੰ**ਗ**ਰੇਜ਼ੀ, ਅੰਗ**ਰੇ**ਜ਼ੀ, ਅੰਗਰੇ**ਜ਼ੀ**, ਤੇ ਹੋਰ ਕਈ ਚੋਣਾਂ ਜਿਹੜੀਆਂ ਇਹਨਾਂ ਚਾਰ ਪਰਮ-ਪਿਆਰੇ ਅੱਖਰਾਂ ਨਾਲ ਮੋਟੇ-ਪਤਲੇ ਕਰ ਕੇ ਘੜੀਆਂ ਜਾ ਸੱਕਦੀਆਂ ਨੇ। ਸਰਬਉੱਚ ਕਚਹਿਰੀ (ਸੁਪਰੀਮ ਕੋਰਟ) ਦਾ ਕਰਨਾਟਕ ਸਰਕਾਰ ਵਿਰੁੱਧ ਦਿੱਤਾ ਫ਼ੈਸਲਾ ਇਹ ਸੀ ਪਈ ਪੜ੍ਹਾਈ ਦੇ ਮਾਧਿਅਮ ਦੀ ਭਾਸ਼ਾ ਚੁਣਨਾ ਮਾਪਿਆਂ ਦਾ ਹੱਕ ਏ; ਤੇ ਸਰਕਾਰ ਮਾਧਿਅਮ ਦੀ ਭਾਸ਼ਾ ਥੋਪ ਨਹੀਂ ਸੱਕਦੀ।

3. ਜੇ ਕੋਈ ਪਾੜ੍ਹਾ ਤਿੰਨਾਂ ਵਿੱਚੋਂ ਇੱਕ ਭਾਸ਼ਾ ਬਦਲਣਾ ਚਾਹੁੰਦਾ ਹੋਵੇ ਤਾਂ ਉਹ ਛੇਵੀਂ ਜਮਾਤ ਤੋਂ ਬਦਲ ਸੱਕਦਾ ਏ (ਮਤਲਬ ਪਾਠਸ਼ਾਲਾ ਆਉਣ ਦੇ ਨੌਵੇਂ ਵਰ੍ਹੇ ਤੋਂ)। ਅੰਦਰਲੀ ਗੱਲ ਪ੍ਰਪ ਵਿੱਚ ਬਾਹਰ ਆ ਈ ਗਈ ਸੀ। ਇਸ ਵਿੱਚ ਦੱਸਿਆ ਸੀ ਪਈ ਹਿੰਦੀ ਖੇਤਰ ਲਈ ਤਿੰਨ ਭਾਸ਼ਾਵਾਂ ਇਹੀ ਹੋਣਗੀਆਂ: ਹਿੰਦੀ (ਮਾਧਿਅਮ ਵੱਜੋਂ), ਅੰਗਰੇਜ਼ੀ, ਤੇ 22 ਸੂਚੀਆਂ ਭਾਸ਼ਾਵਾਂ ਵਿੱਚੋਂ ਕੋਈ ਭਾਰਤੀ ਭਾਸ਼ਾ; ਤੇ ਅਣਹਿੰਦੀ ਖੇਤਰ ਲਈ ਤਿੰਨ ਭਾਸ਼ਾਵਾਂ ਇਹੀ ਹੋਣਗੀਆਂ: ਪਰਿਵਾਰ ਦੀ/ਥਾਂ ਦੀ (ਮਾਧਿਅਮ ਵੱਜੋਂ, "ਜਿੱਥੇ ਸੰਭਵ ਹੋਵੇ"), ਅੰਗਰੇਜ਼ੀ, ਤੇ ਕੋਈ ਅਜੋਕੀ ਭਾਰਤੀ ਭਾਸ਼ਾ। ਭੁੱਲੇ ਤਾਂ ਨਹੀਂ ਪਈ ਰਾਸਿਨੀ ਵਿੱਚ ਹੁਣ ਸੰਸਕ੍ਰਿਤ "ਮਹੱਤਵਪੂਰਨ ਅਜੋਕੀ ਭਾਰਤੀ ਭਾਸ਼ਾ" ਬਣਾ ਦਿੱਤੀ ਗਈ ਏ। ਜਦੋਂ ਪੂਰਾ ਭਰੋਸਾ ਕਰਵਾ ਦਿੱਤਾ ਗਿਆ ਏ ਪਈ ਵਿਗਿਆਨ ਦੀ ਭਲਕੇ ਹੋਣ ਵਾਲੀ ਖੋਜ ਵੀ ਸੰਸਕ੍ਰਿਤ ਵਿੱਚ ਦੱਸੀ ਹੋਈ ਏ, ਤਾਂ ਹਿੰਦੀ ਖੇਤਰ ਦੇ ਪਾੜ੍ਹੇ ਪੱਕੀ "ਅਜੋਕੀ...ਭਾਸ਼ਾ" ਸੰਸਕ੍ਰਿਤ ਈ ਪੜ੍ਹਨਗੇ। ਖਿਮਾ ਕਰਨਾ ਪੰਜਾਬ, ਸਿੰਧ, ਗੁਜਰਾਤ, ਮਰਾਠਾ, ਦਰਾਵਿੜ, ਉਤਕਲ, ਬੰਗ ਦੇ ਭੈਣੋਂ-ਭਰਾਵੋ, ਵਿੰਧਿਆ, ਹਿਮਾਚਲ, ਯਮੁਨਾ, ਗੰਗਾ ਖੇਤਰ ਦੇ ਭਾਰਤੀਆਂ ਨੂੰ ਰਾਸਿਨੀ ਦੀ ਤਿੰਨ ਭਾਸ਼ਾਵਾਂ ਪੜ੍ਹਨ ਦੀ ਸ਼ਰਤ ਪੂਰੀ ਕਰਨ ਲਈ ਸੰਸਕ੍ਰਿਤ ਵਰਗੀ ਅਤਿ-ਆਧੁਨਿਕ ਭਾਸ਼ਾ ਦੇ ਹੁੰਦਿਆਂ ਆਪਣੀਆਂ ਪੁਰਾਣੀਆਂ ਭਾਸ਼ਾਵਾਂ ਪੜ੍ਹਨ ਦੀ ਲੋੜ ਨਹੀਂ।

4. ਦੇਸ ਦਾ ਹਰ ਇੱਕ ਪਾੜ੍ਹਾ ਛੇਵੀਂ ਤੋਂ ਅੱਠਵੀਂ ਵਿਚਕਾਰ ਭਾਰਤੀ ਭਾਸ਼ਾਵਾਂ ਬਾਰੇ ਇੱਕ ਮਸਤੀ ("ਫਨ") ਕੋਰਸ ਪੜ੍ਹੇਗਾ। ਇਸ ਕੋਰਸ ਵਿੱਚ ਭਾਰਤੀ ਭਾਸ਼ਾਵਾਂ ਦੀ "ਕਮਾਲ ਦੀ ਇਕਸਾਰਤਾ" ਬਾਰੇ ਪੜ੍ਹਾਇਆ ਜਾਵੇਗਾ। ਉਂਞ ਤੁਹਾਡਾ ਦਿਲ ਟੁੱਟਣ ਤੋਂ ਬਚਾਉਣ ਲਈ ਰਾਸਿਨੀ ਵਿੱਚ ਭਾਰਤੀ ਭਾਸ਼ਾਵਾਂ ਵਿਚਕਾਰ "ਵੱਡੇ ਵਖਰੇਵੇਂ" ("ਰਿਚ ਡਿਫ਼ਰੈਂਸਿਜ਼") ਵੀ ਦੱਸੇ ਗਏ ਨੇ। (ਰਾਸਿਨੀ, 4.16, ਪੰਨਾ 14)। ਕੋਈ ਸੱਜਣ ਦੱਸ ਸੱਕਦਾ ਹੋਵੇ ਤਾਂ ਮੈਨੂੰ ਦੱਸਣ ਦੀ ਕਿਰਪਾਲਤਾ ਕਰੇ ਪਈ "ਵੱਡੇ ਵਖਰੇਵਿਆਂ" ਦੇ ਹੁੰਦਿਆਂ "ਕਮਾਲ ਦੀ ਇਕਸਾਰਤਾ" ਕਿਵੇਂ ਹੋ ਜਾਂਦੀ ਏ।

5. ਹਰ ਇੱਕ ਪਾੜ੍ਹਾ ਛੇਵੀਂ ਤੋਂ ਬਾਰ੍ਹਵੀਂ ਜਮਾਤ ਦੇ ਵਿਚਕਾਰ ਕਿਸੇ ਭਾਰਤੀ ਸਨਾਤਨੀ ਭਾਸ਼ਾ 'ਤੇ ਦੋ ਸਾਲਾਂ ਦਾ ਕੋਰਸ ਪੜ੍ਹੇਗਾ।

6. ਪਾੜ੍ਹੇ ਛੇਵੀਂ ਤੋਂ ਅੱਠਵੀਂ ਵਿਚਕਾਰ ਅੰਗਰੇਜ਼ੀ ਤੋਂ ਵੱਖਰੀ ਇੱਕ ਹੋਰ ਵਿਦੇਸ਼ੀ ਭਾਸ਼ਾ (ਜਿਵੇਂ, ਫਰਾਂਸੀਸੀ, ਜਰਮਨ, ਸਪੇਨੀ, ਚੀਨੀ, ਤੇ ਜਪਾਨੀ, ਆਦਿ) ਪੜ੍ਹ ਸੱਕਣਗੇ। ਇਹ ਚੋਣਵਾਂ ਵਿਸ਼ਾ ਉਹ ਉਚੇਰੀਆਂ ਜਮਾਤਾਂ ਵਿੱਚ ਵੀ ਚੱਲਦਾ ਰੱਖ ਸੱਕਦੇ ਨੇ।

7. "ਸੰਸਕ੍ਰਿਤ ਰਾਹੀਂ ਸੰਸਕ੍ਰਿਤ ਪੜ੍ਹਾਣ ਲਈ ਤੇ ਸੰਸਕ੍ਰਿਤ ਦੀ ਪੜ੍ਹਾਈ ਅਨੰਦ ਭਰੀ ਬਨਾਣ ਲਈ, ਨੀਂਹਵੇਂ ("ਫਾਉਂਡੇਸ਼ਨਲ") ਤੇ ਮੱਧਲੇ (ਮਿਡਲ) ਪੱਧਰ ਲਈ ਸਰਲ ਤੇ ਪਰਮਾਣੀ ਸੰਸਕ੍ਰਿਤ ਵਿੱਚ ਸੰਸਕ੍ਰਿਤ ਦੀਆਂ ਪੋਥੀਆਂ ਲਿਖੀਆਂ ਜਾ ਸੱਕਦੀਆਂ ਨੇ" (ਰਾਸਿਨੀ, 4.17, ਪੰਨਾ 14)। ਯਾਦ ਏ ਨਾ ਪਈ ਨੀਂਹਵਾਂ ਪੱਧਰ ਬਾਲ ਦੀ 3 ਤੋਂ 8 ਸਾਲਾਂ ਦੀ ਉਮਰ ਏ। ਮਤਲਬ ਇਹ ਹੋਇਆ ਪਈ ਅੰਗਰੇਜ਼ੀ ਤੇ ਸੰਸਕ੍ਰਿਤ ਇੱਕ ਦੂਜੀ ਦਾ ਹੱਥ ਫੜ ਕੇ ਆਂਗਨਵਾੜੀ 'ਚ ਵੀ ਵੜ ਗਈਆਂ ਨੇ। ਇੱਕ ਗੱਲ ਦੱਸਣ ਵਾਲੀ ਏ ਪਈ ਸੰਸਕ੍ਰਿਤ ਹਰਿਆਣੇ ਤੇ ਉੱਤਰ ਪ੍ਰਦੇਸ਼ ਆਦਿ ਰਾਜਾਂ ਵਿੱਚ ਚਿਰੋਕਣੀ ਪੜ੍ਹਾਈ ਜਾਂਦੀ ਪਈ ਏ। ਇਸ ਨਾਲ ਹੋਈਆਂ ਅਲੋਕਾਰੀ ਵਿਦਵੱਤਾ ਪ੍ਰਾਪਤੀਆਂ ਦਾ ਪ੍ਰਚਾਰ-ਪ੍ਰਸਾਰ ਕਰਨ ਦੀ ਬੜੀ ਲੋੜ ਏ!

8. ਭਾਰਤੀ ਭਾਸ਼ਾਵਾਂ ਨੂੰ ਉੱਚਾ ਚੁੱਕਣ ਲਈ ਰਾਸਿਨੀ ਵਿੱਚ ਬੜੀ ਅਨੂਠੀ ਤੇ ਨਵੀਂ-ਨਕੋਰ ਵਿਧੀ ਦੱਸੀ ਏ। ਇਹ ਵਿਧੀ ਏ ਪਈ ਅੰਗਰੇਜ਼ੀ ਪਾਠ ਆਂਗਣਵਾੜੀ ਤੋਂ ਸ਼ੁਰੂ ਹੋ ਜਾਣਗੇ ਤੇ ਛੇਵੀਂ ਤੋਂ ਵਿਗਿਆਨ ਦੀ ਪੜ੍ਹਾਈ ਅੰਗਰੇਜ਼ੀ ਵਿੱਚ ਵੀ ਪੱਕੀ ਕਰਾਈ ਜਾਵੇਗੀ। ਭਾਰਤੀ ਮਾਂ ਬੋਲੀਆਂ ਦੀ ਜੈ-ਜੈ ਕਾਰ! ਭਾਰਤ ਸਰਕਾਰ ਦਾ ਵਿਗਿਆਨੀ ਅਤੇ ਤਕਨੀਕੀ ਸ਼ਬਦਾਵਲੀ ਆਯੋਗ ਅਤੇ ਇਸ ਦੀਆਂ ਖੇਤਰੀ ਸ਼ਾਖਾਵਾਂ ਤਕਨੀਕੀ ਸ਼ਬਦਾਵਲੀ ਘੜਨ ਤੇ ਪਰਮਾਣਨ ਲਈ ਵਿਦਵਾਨਾਂ ਤੇ ਮਾਹਿਰਾਂ ਨਾਲ ਤਾਲ-ਮੇਲ ਕਰਨਗੇ। ਹਿੰਦੀ ਤੇ ਸੰਸਕ੍ਰਿਤ ਲਈ ਇਹ ਕੰਮ ਰਾਜਾਂ ਨਾਲ ਤਾਲਮੇਲ ਨਾਲ ਕੇਂਦਰ ਦੀ ਪੱਧਰ 'ਤੇ ਹੋਵੇਗਾ; ਦੂਜੀਆਂ ਭਾਸ਼ਾਵਾਂ ਲਈ ਇਹ ਕੰਮ ਰਾਜਾਂ ਦੀ ਪੱਧਰ 'ਤੇ ਹੋਵੇਗਾ। (ਰਾਜਾਂ ਵਾਲੀ ਗੱਲ ਮੈਨੂੰ ਬੜੀ ਵਧੀਆ ਲੱਗੀ ਏ)।

9. ਵੱਖ-ਵੱਖ ਭਾਸ਼ਾਵਾਂ ਵਿਚਕਾਰ 'ਵੱਧ ਤੋਂ ਵੀ ਵੱਧ' ਸਾਂਝੀ ("ਮੈਕਸੀਮਲੀ ਕਾਮਨ", ਸੰਸਕ੍ਰਿਤਾਈ ਸਮਝੋ) ਤਕਨੀਕੀ ਸ਼ਬਦਾਵਲੀ ਪੱਕੀ ਕਰਨ ਲਈ ਕੇਂਦਰ ਤੇ ਰਾਜਾਂ ਵਿਚਕਾਰ ਢੁੱਕਵਾਂ ਤਾਲਮੇਲ ਹੋਵੇਗਾ। ਜੇ ਇਹ ਤਰਕ ਮੰਨ ਲਿਆ ਜਾਵੇ ਤਾਂ ਮੁੜ ਸਾਰੇ ਅੰਗਰੇਜ਼ੀ ਸੰਸਾਰ ਨਾਲ ਵੱਧ ਤੋਂ ਵੱਧ ਸਾਂਝੀ ਤਕਨੀਕੀ ਸ਼ਬਦਾਵਲੀ ਕੀ ਮਾੜੀ ਏ? ਮੈਂ ਦੁਹਾਂ ਚੋਣਾਂ 'ਚੋਂ ਕਿਸੇ ਨਾਲ ਵੀ ਸਹਿਮਤ ਨਹੀਂ ਆਂ।

**II. ਅੰਗਰੇਜ਼ੀ/ਵਿਦੇਸ਼ੀ ਭਾਸ਼ਾ ਬਾਰੇ ਉਪਦੇਸ਼ਾਂ ਦੀ ਜਾਂਚ:**

ਰਾਸਿਨੀ-ਪੱਤਰ ਵਿਚਲੀ ਹੇਠਲੀ ਟਿੱਪਣੀ ਖਰੜਾ ਸਮਿਤੀ ਤੇ ਸੰਘੀ ਕੈਬਨਿਟ ਦੇ ਇਸ ਮਾਮਲੇ 'ਤੇ ਵਿਸ਼ਵਾਸ ਦਾ ਵੇਰਵਾ ਦੇਂਦੀ ਏ:

"ਜਿਵੇਂ ਕਿ ਖੋਜ ਸਾਫ਼ ਦੱਸਦੀ ਏ, ਬਾਲ 2 ਤੋਂ 8 ਸਾਲਾਂ ਦੀ ਉਮਰ ਵਿਚਕਾਰ ਭਾਸ਼ਾਵਾਂ ਸਭ ਤੋਂ ਤੇਜ ਸਿੱਖਦੇ ਨੇ ਤੇ ਬਹੁਭਾਸ਼ਤਾ ਦੇ ਜੁਆਨ ਪਾੜ੍ਹਿਆਂ ਲਈ ਵੱਡੇ ਗਿਆਨਾਵੀ ਲਾਭ ਨੇ, ਇਸ ਕਰਕੇ ਨੀਂਹਵੇਂ ਪੱਧਰ ਤੋਂ ਹੀ ਬਾਲਾਂ ਨੂੰ ਵੱਖ-ਵੱਖ ਭਾਸ਼ਾਵਾਂ ਦੇ ਮਾਹੌਲ ਵਿੱਚ ਪਾਇਆ ਜਾਵੇਗਾ।" (ਰਾਸਿਨੀ, 4.12, ਪੰਨਾਂ 13)।

ਪਰ ਕੌਮਾਂਤਰੀ ਵਿਹਾਰ ਤੇ ਖੋਜ ਇਸ ਧਾਰਣਾ ਨੂੰ ਝੁਠਲਾਂਦੇ ਨੇ। ਚੀਨ ਬਾਰੇ ਹੇਠਲੀ ਟੂਕ ਆਮ ਕੌਮਾਂਤਰੀ ਵਿਹਾਰ ਦੱਸਦੀ ਏ:

"ਕੌਮੀ ਪਾਠ-ਕ੍ਰਮ ਅਨੁਸਾਰ, ਤਿੰਨ ਕੇਂਦਰੀ ਵਿਸ਼ਿਆਂ 'ਚੋਂ ਇੱਕ ਵਿਸ਼ੇ ਵੱਜੋਂ ਅੰਗਰੇਜ਼ੀ ਦੀ ਪੜ੍ਹਾਈ ਮੁੱਢਲੇ ਤਿੰਨ ਤੋਂ ਸ਼ੁਰੂ ਹੁੰਦੀ ਏ (ਮਤਲਬ ਬਾਲ ਦੇ ਨੌਂਵੇ ਸਾਲ ਤੋਂ - ਜੋਗਾ ਸਿੰਘ)। ਪਰ ਸਥਾਨੀ ਸਿੱਖਿਆ ਵਿਭਾਗ ਤੇ ਵੱਖ-ਵੱਖ ਸਕੂਲ ਇਸ ਗੱਲ ਲਈ ਸੁਤੰਤਰ ਨੇ ਪਈ ਅੰਗਰੇਜ਼ੀ ਪੜ੍ਹਾਣਾ ਕਦੋਂ ਤੋਂ ਸ਼ੁਰੂ ਕਰਨਾ ਏ। ਵੱਡੇ ਸ਼ਹਿਰੀ ਖੇਤਰਾਂ ਦੀਆਂ ਕਈ ਪਾਠਸ਼ਾਲਾਵਾਂ ਅੰਗਰੇਜ਼ੀ ਪਹਿਲੀ ਜਮਾਤ ਤੋਂ ਸ਼ੁਰੂ ਕਰ ਦੇਂਦੀਆਂ ਨੇ; ਪਰ ਦੁਰਾਡੇ ਦਿਹਾਤੀ ਖੇਤਰਾਂ ਵਿਚਲੀਆਂ ਪਾਠਸ਼ਾਲਾਵਾਂ ਪੜ੍ਹਾਣ ਦੇ ਸਰੋਤ ਘੱਟ ਹੋਣ ਕਰਕੇ ਅੰਗਰੇਜ਼ੀ ਡੇਰ ਨਾਲ ਸ਼ੁਰੂ ਕਰਦੀਆਂ ਨੇ।"

"ਆਮ ਤੌਰ 'ਤੇ, 2011 ਦੇ ਕੌਮੀ ਪਾਠਕ੍ਰਮ ਅਨੁਸਾਰ ਜਿੱਥੇ ਅੰਗਰੇਜ਼ੀ ਤਰਿੱਜੀ ਜਮਾਤ ਤੋਂ ਸ਼ੁਰੂ ਹੁੰਦੀ ਏ, ਮੁੱਢਲੇ (ਪ੍ਰਾਇਮਰੀ) ਸਕੂਲਾਂ ਵਿੱਚ ਤਿੰਨ ਕੇਂਦਰੀ ਵਿਸ਼ਿਆਂ ਲਈ ਸਤਵਾੜਾ (ਹਫ਼ਤਾਵਾਰੀ) ਪਾਠ ਇੰਞ ਹੁੰਦੇ ਨੇ: ਤਰਿੱਜੀ ਜਮਾਤ ਤੋਂ ਛੇਵੀਂ ਜਮਾਤ ਤੱਕ ਪਾੜ੍ਹਿਆਂ ਨੂੰ ਹਰ ਸਤਵਾੜੇ ਤਿੰਨ ਦਿਨ ਚਾਲੀ-ਚਾਲੀ ਮਿਨਟ ਅੰਗਰੇਜ਼ੀ ਪੜ੍ਹਾਈ ਜਾਂਦੀ ਏ। ਇਸ ਦੇ ਮੁਕਾਬਲੇ, ਚੀਨੀ ਤੇ ਗਣਿੱਤ ਵਿਸ਼ਿਆਂ ਨੂੰ ਸੱਤਾਂ ਦਿਨਾਂ ਵਿੱਚ ਛੇ ਘੰਟੇ ਪੜ੍ਹਾਇਆ ਜਾਂਦਾ ਏ। ਗੌਣ ਵਿਸ਼ਿਆਂ, ਜਿਵੇਂ ਸਰੀਰੀ ਸਿੱਖਿਆ, ਵਿਗਿਆਨ, ਤੇ ਸੰਗੀਤ ਨਾਲ ਟਾਕਰਾ ਕਰੀਏ ਤਾਂ ਅੰਗਰੇਜ਼ੀ ਨੂੰ ਇਹਨਾਂ ਜਿੰਨਾਂ ਸਮਾਂ ਈ ਪੜ੍ਹਾਇਆ ਜਾਂਦਾ ਏ (ਪੜ੍ਹਾਈ ਮੰਤਰਾਲਾ, 2001)। ਪੜ੍ਹਾਈ ਦੇ ਘੰਟਿਆਂ ਦੇ ਹਿਸਾਬ ਨਾਲ ਵੇਖੀਏ ਤਾਂ ਅੰਗਰੇਜ਼ੀ ਗੌਣ ਵਿਸ਼ਾ ਏ।"
(https://multilingual-education.springeropen.com/articles/10.1186/s13616-016-0026-0).

ਮੇਰੀ ਸਮਝੇ, ਪੂਰਾ ਭਾਰਤ ਸਮਝਦਾ ਏ ਪਈ ਚੀਨ ਤੇ ਅੰਗਰੇਜ਼ੀ ਪਿੱਛੇ ਪਾਗਲ ਹੋਇਆ ਪਿਆ ਏ। ਮੈਨੂੰ ਇਸ 'ਤੇ ਕੋਈ ਅਚੰਭਾ ਨਹੀਂ ਏ। ਜਦੋਂ ਆਪਾਂ ਨੂੰ ਪਤਾ ਨਾ ਹੋਵੇ ਤੇ ਨਾ ਈ ਕਿਸੇ ਚੀਜ਼ ਬਾਰੇ ਕੁਝ ਵੀ ਪਤਾ ਲਾਣ ਦੀ ਲੋੜ ਸਮਝੀ ਜਾਂਦੀ ਹੋਵੇ ਤਾਂ ਮੁੜ ਆਪਾਂ ਨੂੰ ਏਨਾ ਕੁ ਈ ਪਤਾ ਹੁੰਦਾ ਏ ਜਿੰਨਾਂ ਚੀਨ 'ਚ ਅੰਗਰੇਜ਼ੀ ਦੀ ਪੜ੍ਹਾਈ ਬਾਰੇ ਵੇ; ਭਾਵੇਂ 'ਜਾਣਕਾਰੀ ਦਾ ਜੁੱਗ' ਚੱਲਦਾ ਪਿਆ ਹੋਵੇ।

ਜਿੱਥੋਂ ਤੱਕ ਛੋਟੀ ਉਮਰੇ ਵਿਦੇਸ਼ੀ ਭਾਸ਼ਾ ਸਿੱਖਣ ਦੇ ਲਾਭ ਦੀ ਗੱਲ ਏ, ਮਇੰਟੈ (ਐਮਆਈਟੀ, ਅਮਰੀਕਾ) ਦੀ ਇਸ ਬਾਰੇ ਖੋਜ ਅੱਖਾਂ ਖੋਲ੍ਹਣ ਵਾਲੀ ਏ:

"ਹਜ਼ਾਰਾਂ ਬਾਲਗਾਂ ਨੇ ਜਿੰਨਾਂ ਵੀਹ ਸਾਲਾਂ ਦੀ ਉਮਰ ਤੋਂ ਬਾਅਦ ਵਿੱਚ ਸਿੱਖਣਾ ਸ਼ੁਰੂ ਕੀਤਾ ਉਹਨਾਂ ਮਾਤ-ਭਾਸ਼ਾ ਪੱਧਰ ਵਾਂਙ ਈ ਅੰਕ ਹਾਸਲ ਕੀਤੇ।" ਮਤਲਬ, ਉਹਨਾਂ ਦਾ ਪੱਧਰ ਮਾਤ-ਭਾਸ਼ੀਆਂ ਵਾਂਙ ਈ ਸੀ।

((https://medium.com/@chacon/mit-scientists-prove-adults-learn-language-to-fluency-nearly-as-well-as-children-1de888d1d45f?fbclid=IwAR0cSb4zP38MLDngtkWs7kQ51Mou_qsjXM4qiDo_-KTz1WhHeeXlGcxniFM, ਪੰਨਾਂ 3).

"ਜਿਹੜੇ ਬਾਲਾਂ ਤੇ ਬਾਲਗਾਂ ਨੂੰ ਕਾਰਜਸ਼ਾਲਾ ਦੀ ਟਾਕਰਵੀਂ ਸਮੱਗਰੀ ਜਾਂ ਭਰਵੇਂ ਕਾਰਜਕ੍ਰਮ ਦੇ ਮੁੱਢਲੇ ਮਹੀਨਿਆਂ 'ਚ ਪਾਇਆ ਗਿਆ, ਉਹਨਾਂ 'ਤੇ ਕੀਤੀਆਂ ਟਾਕਰਵੀਆਂ ਪੜਤਾਲਾਂ ਦੱਸਦੀਆਂ ਨੇ ਪਈ ਬਾਲਗਾਂ ਨੇ ਬਾਲਾਂ ਨਾਲੋਂ ਮਾੜੀ ਨਹੀਂ ਬਲਕਿ ਚੰਗੇਰੀ ਕਾਰਗੁਜ਼ਾਰੀ ਵਿਖਾਈ....ਖਵਰੇ ਇਸ ਕਰਕੇ ਪਈ ਉਹਨਾਂ ਸੁਚੇਤ ਕਾਰਜਨੀਤੀ ਦੀ ਵਰਤੋਂ ਕੀਤੀ ਤੇ ਜੋ ਉਹ ਆਪਣੀ ਮਾਤ ਭਾਸ਼ਾ ਬਾਰੇ ਜਾਣਦੇ ਸਨ ਉਸ ਜਾਣਕਾਰੀ ਦੀ ਵਰਤੋਂ ਕੀਤੀ।" (ਉਹੀ, ਪੰਨਾਂ 7)। ਟਾਕਰਵੀਂ ਸਮੱਗਰੀ ਦਾ ਮਤਲਬ ਏ ਬਾਲਾਂ ਤੇ ਬਾਲਗਾਂ ਨੂੰ ਉਮਰ ਦੇ ਹਿਸਾਬ ਨਾਲ ਇੱਕੋ ਜਿਹੀ ਬਣਦੀ ਸਮੱਗਰੀ ਦਿੱਤੀ ਗਈ ਤੇ ਭਰਵੇਂ ਕਾਰਜਕ੍ਰਮ ਦਾ ਮਤਲਬ ਭਾਸ਼ਾ ਵਿੱਚ ਡੋਬਣ (ਇਮਰਸ਼ਨ) ਵਿਧੀ ਏ।

"...ਵੀਹ ਸਾਲਾਂ ਤੋਂ ਵੱਧ ਉਮਰ ਵਾਲੇ ਜੁੱਟ ਦੇ ਬਾਲਗ ਇੱਕ ਸਾਲ ਦੀ ਪੜ੍ਹਾਈ ਨਾਲ ਈ ਵਿਆਕਰਣ ਦੀ ਇਸ ਨਾ ਮੰਨੀ ਜਾਣ ਦੀ ਹੱਦ ਤੱਕ ਔਖੀ ਪਰੀਖਿਆ ਵਿੱਚ 100 ਵਿੱਚੋਂ 80-85 ਅੰਕ ਹਾਸਲ ਕਰਦੇ ਨੇ।" (ਉਹੀ, ਪੰਨਾਂ 9)। ਦੱਸ ਦਿਆਂ ਕਿ 100 'ਚੋਂ 90 ਅੰਕ ਲੈਣ ਦਾ ਮਤਲਬ ਮਾਤ-ਭਾਸ਼ਾ ਪੱਧਰ ਦੇ ਅੰਕ ਲੈਣਾ ਏ।

ਬਰਤਾਨੀਆ ਦਾ ਅਲੈਕਸ ਰਉਲਿੰਗ, ਜਿਹੜਾ 15 ਭਾਸ਼ਾਵਾਂ ਬੋਲਦਾ ਏ, ਭਾਸ਼ਾਵਾਂ ਸਿੱਖਣ ਬਾਰੇ ਆਪਣਾ ਤਜਰਬਾ ਇੰਞ ਦੱਸਦਾ ਏ:

"ਲੋਕ ਆਖਦੇ ਨੇ ਪਈ ਬਾਲਗ ਹੋ ਕੇ ਸਿੱਖਣਾ ਬੜਾ ਔਖਾ ਹੁੰਦਾ ਏ। ਮੈਂ ਆਖਨਾ ਵਾਂ ਪਈ ਅੱਠ ਸਾਲ ਦੀ ਉਮਰ ਤੋਂ ਪਿੱਛੋਂ ਕਿਧਰੇ ਵੱਧ ਸੌਖਾ ਹੁੰਦਾ ਏ। ਬਾਲ ਤਿੰਨ ਸਾਲ 'ਚ ਭਾਸ਼ਾ ਸਿੱਖਦਾ ਏ, ਪਰ ਬਾਲਗ ਕੁਝ ਮਹੀਨਿਆਂ ਵਿੱਚ ਈ ਸਿੱਖ ਜਾਂਦਾ ਏ।"

(https://qz.com/753528/science-suggests-bilingualism-helps-keep-our-brains-mentally-fit/).
ਕਿੰਞ ਸਮਝਾਵਾਂ ਤੈਨੂੰ ਅਲੈਕਸ ਭਾ, ਸਾਨੂੰ ਤੇ ਡੂਢ ਸੌ ਸਾਲ 'ਚ ਵੀ ਨਹੀਂ ਆਈ!

ਇਹ ਸਹੀ ਏ ਪਈ ਸੁਭਾਵੀ (ਸੁਭਾਵਕ) ਭਾਸ਼ਾਈ ਮਾਹੌਲ ਵਿੱਚ ਬਾਲ ਇੱਕੋ ਵੇਲੇ ਕਈ ਭਾਸ਼ਾਵਾਂ ਸਿੱਖ ਲੈਂਦਾ ਏ। ਪਰ ਸੁਭਾਵੀ ਭਾਸ਼ਾਈ ਮਾਹੌਲ ਤੇ ਜਮਾਤੀ ਕਮਰੇ ਦੇ ਬਣਾਉਟੀ ਵਾਤਾਵਰਣ ਦਾ ਵਾਲ-ਭਰ ਦਿੱਸਣ ਵਾਲਾ ਵਖਰੇਵਾਂ ਅਸਲ ਵਿੱਚ ਹਿਮਾਲਿਆ ਪਹਾੜ ਜਿੱਡਾ ਏ। ਇਸ ਲਈ ਇੱਕ ਗੁਆਹੀ ਈ ਵਾਧੂ ਏ ਪਈ ਭਾਰਤ ਦੇ 15 ਸਾਲ ਅੰਗਰੇਜ਼ੀ ਪੜ੍ਹੇ (ਬੀਏ ਪਾਸ) ਪਾੜ੍ਹੇ ਦਾ ਹੱਥ ਵੀ ਅੰਗਰੇਜ਼ੀ ਹੱਥੋਂ ਤੰਗ ਈ ਹੁੰਦਾ ਏ; ਜਿਹੜਾ ਕੰਮ ਇੱਕ ਸਾਲ 'ਚ ਈ ਵਾਹਵਾ ਨਬੇੜਿਆ ਜਾਂ ਸੱਕਦਾ ਏ। ਇਸ ਸੁਭਾਵੀ ਤੇ ਬਣਾਉਟੀ ਮਾਹੌਲ ਦੇ ਸਿੱਟੇ ਹੇਠਲੇ ਪੰਨੇਂ ਤੋਂ ਜਾਣੇ ਜਾ ਸੱਕਦੇ ਨੇ। ਏਸੇ ਪੰਨੇਂ 'ਤੇ ਮਇੰਟੈ ਦੀ ਉਤਲੀ ਪੜਤਾਲ ਦਾ ਵੇਰਵਾ ਵੀ ਏ:

https://theconversation.com/whats-the-best-way-to-teach-children-a-second-language-new-research-produces-surprising-results-122059?fbclid=IwAR1dTTxunVVHmD_ECMLX7fX1i1ks6q7Y0W5gJ7nijEi3WFHLQkfntl1dkVM

**III. ਅੰਗਰੇਜ਼ੀ ਮਾਧਿਅਮ ਬਾਰੇ ਭਰਮ-ਭੁਲੇਖੇ:**

ਰਾਸਿਨੀ ਵਿਗਿਆਨ ਛੇਵੀਂ ਜਮਾਤ ਤੋਂ ਅੰਗਰੇਜ਼ੀ ਵਿੱਚ ਪੜ੍ਹਾਣ ਲਈ ਆਖਦੀ ਏ, ਤਾਂ ਜੋ ਪਾੜ੍ਹੇ ਉਚੇਰੀਆਂ ਜਮਾਤਾਂ ਵਿੱਚ ਵਿਗਿਆਨ ਠੀਕ ਤਰ੍ਹਾਂ ਪੜ੍ਹ ਲੈਣ। ਇਸ ਤੋਂ ਤੁਸੀਂ ਰਾਸਿਨੀ ਦੀਆਂ ਸਿੱਖਿਆ ਘਾੜਤਾਂ ਵਿੱਚ ਉਚੇਰੀ ਪੜ੍ਹਾਈ ਵਿੱਚ ਮਾਤ ਭਾਸ਼ਾਵਾਂ ਦੇ ਥਾਂ ਦਾ ਹਿਸਾਬ ਸਹਿਜੇ ਈ ਲਾ ਲਵੋਗੇ। ਸੋ, ਅੰਗਰੇਜ਼ੀ ਮਾਧਿਅਮ ਭਰਮ-ਭੁਲੇਖੇ ਆਪਣੇ ਹਰ ਭਰਮ-ਮੰਤਰ ਨਾਲ ਇਸ ਨੀਤੀ ਦੇ ਅੰਦਰ ਈ ਪਏ ਨੇ। ਸਾਰੇ ਜੱਗ 'ਚ ਅੰਗਰੇਜ਼ੀ ਪੜ੍ਹਾਣ ਵਾਲੀ ਬਰਤਾਨੀਆ ਸਰਕਾਰ ਦੀ ਸੰਸਥਾ ਬਰਿਟਿਸ਼ ਕਾਉਂਸਲ ਦੀ ਹੇਠਲੀ ਟਿੱਪਣੀ ਦੱਸ ਦੇਂਦੀ ਏ ਪਈ ਬਾਲੀਵੁਡ-ਮਾਤ ਭਾਸ਼ਾ-ਮਸਾਲਾ-ਚਲਚਿੱਤਰ ਰਾਸਿਨੀ ਦੇ ਸੂਤਰਧਾਰਾਂ ਦੀ ਜਾਣਕਾਰੀ ਦਾ ਪੱਧਰ ਕੀ ਏ:

'ਚਾਰੇ ਪਾਸੇ ਇਹ ਸੋਚ ਫੈਲੀ ਹੋਈ ਏ ਪਈ ਅੰਗਰੇਜ਼ੀ ਭਾਸ਼ਾ 'ਤੇ ਮੁਹਾਰਤ ਲਈ ਅੰਗਰੇਜ਼ੀ ਇੱਕ ਵਿਸ਼ੇ ਵੱਜੋਂ ਪੜ੍ਹਨ ਨਾਲੋਂ ਅੰਗਰੇਜ਼ੀ ਮਾਧਿਅਮ ਵਿੱਚ ਪੜ੍ਹਨਾ ਬਿਹਤਰ ਤੇ ਪੱਕਾ ਤਰੀਕਾ ਏ। ਪਰ ਇਸ ਸੋਚ ਲਈ ਕੋਈ ਸਬੂਤ ਹਾਸਲ ਨਹੀਂ। ਜਿਵੇਂ ਕਿ ਦੱਖਣੀ ਏਸ਼ੀਆ ਤੇ ਸਬ-ਸਹਾਰਾ ਅਫ਼ਰੀਕਾ ਵਿੱਚ ਹੁੰਦਾ ਏ, ਪਹਿਲੇ ਮੁੱਢਲੇ (ਲੋਅਰ ਪ੍ਰਾਇਮਰੀ) ਜਾਂ ਪਹਿਲੇ ਮੁੱਢਲੇ ਸਾਲਾਂ ਤੋਂ ਤੁਰਤ ਪਿੱਛੋਂ ਅੰਗਰੇਜ਼ੀ ਮਾਧਿਅਮ ਵਿੱਚ ਚਲੇ ਜਾਣ ਨਾਲ ਅੰਗਰੇਜ਼ੀ ਵਿੱਚ ਨੀਂਹ ਏਨੀ ਪੇਤਲੀ ਹੁੰਦੀ ਏ ਪਈ ਉਤਲੇ ਮੁੱਢਲੇ (ਅੱਪਰ ਪ੍ਰਾਇਮਰੀ) ਸਾਲਾਂ ਵਿਚਲੇ ਪਾਠਕ੍ਰਮ ਨੂੰ ਸਮਝਿਆ ਨਹੀਂ ਜਾ ਸੱਕਦਾ। ਸੋ, ਸਮਝਿਆ ਜਾਂਦਾ ਏ ਪਈ ਅੰਗਰੇਜ਼ੀ ਮਾਧਿਅਮ ਛੇਤੀ ਲਾਗੂ ਕਰਨ ਨਾਲ ਮੁੱਢਲੇ ਨੀਂਹ ਬੰਨ੍ਹਣ ਵਾਲੇ ਸਾਲਾਂ ਵਿੱਚ ਪੜ੍ਹਾਈ ਭੰਗ ਹੋ ਜਾਂਦੀ ਏ ਤੇ ਇੰਞ ਪੜ੍ਹਾਈ ਦੀਆਂ ਪ੍ਰਾਪਤੀਆਂ ਦੇ ਪੈਰੀਂ ਬੇੜੀਆਂ ਪਏ ਜਾਂਦੀਆਂ ਨੇ'। (ਬਰਿਟਿਸ਼ ਕਾਉਂਸਲ, 2017, 'ਇੰਗਲਿਸ਼ ਲੈਂਗੁਏਜ ਐਂਡ ਮੀਡੀਅਮ ਆਫ ਇਨਸਟਰਕਸ਼ਨ ਇਨ ਬੇਸਿਕ ਐਜੂਕੇਸ਼ਨ...' ਪੰਨਾਂ 3)।

ਬਰਿਟਿਸ਼ ਕਾਉਂਸਲ ਦੀ ਏਸੇ ਪੋਥੀ ਦੇ ਏਸੇ ਪੰਨੇ 'ਤੇ ਹੇਠਲੀ ਟਿੱਪਣੀ ਭਾਰਤੀ ਨੀਤੀਘਾੜਿਆਂ ਦੇ ਅੰਗਰੇਜ਼ੀ-ਦਿਵਾਨੇਪਣ ਬਾਰੇ ਹੋਰ ਵੀ ਅੱਖਾਂ ਖੋਲ੍ਹਣ ਵਾਲੀ ਏ:

'ਮਾਹਿਰਾਂ ਦੀ ਰਾਇ ਵੇ ਪਈ ਛੇ ਤੋਂ ਅੱਠ ਸਾਲ ਲੱਗਦੇ ਨੇ ਪਈ ਕੋਈ ਬੱਚਾ ਏਨੀ ਕੁ ਅੰਗਰੇਜ਼ੀ ਸਿੱਖ ਲਵੇ ਪਈ ਉਸ ਨੂੰ ਪਾਠਕ੍ਰਮ ਵਿਚਲਾ ਵਿਸ਼ਾ-ਵਸਤੂ ਸਮਝ ਆ ਸੱਕੇ। ਏਨੇ ਸਾਲ ਲਾ ਕੇ ਵੀ ਉਹ ਅੰਗਰੇਜ਼ੀ ਏਨੀ ਚੰਗੀ ਨਹੀਂ ਸਿੱਖ ਸੱਕਦਾ ਪਈ ਉਹ ਉਪਰਲੀਆਂ ਜਮਾਤਾਂ ਵਿਚਲੇ ਪਾਠਕ੍ਰਮ ਨੂੰ ਚੰਗੀ ਤਰ੍ਹਾਂ ਸਮਝ ਸੱਕੇ'।

ਛੇ ਤੋ ਅੱਠ ਸਾਲ! ਮੇਰੇ ਬੜੇ ਪਿਆਰੇ ਪੰਜਾਬੀਓ ਤੇ ਭਾਰਤੀਓ! ਖਾਲੀ ਖਰਚ ਦਾ ਹਿਸਾਬ ਲਾਣ ਨਾਲ ਈ ਸਾਹ ਤਿੱਤਰ ਹੋ ਜਾਂਦੇ ਨੇ।

**IV. ਭਾਸ਼ਵਾਂ ਦਾ ਕੁਲ-ਨਾਸ:**

ਭਾਸ਼ਾ ਬਾਰੇ ਜਿਹੜੀਆਂ ਨੀਤੀਆਂ ਇਸ ਨੀਤੀ-ਪੱਤਰ 'ਚ ਸ਼ਾਮਲ ਨੇ, ਜੇ ਉਹ ਲਾਗੂ ਹੋ ਗਈਆਂ ਤਾਂ ਭਾਰਤੀ ਪੜ੍ਹਾਈ ਦਾ ਜੋ ਬਚਿਆ ਏ ਉਹ ਵੀ ਢਹਿ-ਢੇਰੀ ਹੋ ਜਾਵੇਗਾ; ਜਿਹੜੀ ਭਾਸ਼ਾਈ ਨ੍ਹੇਰ-ਘੇਰ (ਬਲੈਕ ਹੋਲ) ਇਸ ਨਾਲ ਪੈਦਾ ਹੋਣ ਵਾਲੀ ਏ, ਉਹ ਭਾਰਤੀ ਬਾਲਾਂ ਨੂੰ ਭਖ ਜਾਵੇਗੀ। ਮਿਸਾਲ ਲਈ, ਜੇ ਕੋਈ ਪਾੜ੍ਹਾ ਇੱਕ ਵਿਦੇਸ਼ੀ ਭਾਸ਼ਾ ਚੋਣਵੇਂ ਵਿਸ਼ੇ ਵੱਜੋਂ ਲੈਂਦਾ ਏ ਤਾਂ ਛੇਵੀਂ ਤੋਂ ਅੱਠਵੀ ਵੇਲੇ ਉਹ ਪੰਜ ਭਾਸ਼ਾ ਕੋਰਸ ਪੜ੍ਹੇਗਾ (ਤਿੰਨ ਭਾਸ਼ਾਵਾਂ ਤਿੰਨ-ਭਾਸ਼ਾ-ਮੰਤਰ ਦੀਆਂ+ਭਾਰਤੀ ਭਾਸ਼ਾਵਾਂ 'ਤੇ ਮਸਤੀ ਕੋਰਸ+ਵਿਦੇਸ਼ੀ ਭਾਸ਼ਾ (3+1+1=5)। ਸਨਾਤਨੀ ਭਾਰਤੀ ਭਾਸ਼ਾ ਦਾ ਦੋ-ਸਾਲਾ ਕੋਰਸ ਹਾਲੇ ਵੱਖਰਾ ਏ, ਜਿਹੜਾ ਛੇਵੀਂ ਤੋਂ ਬਾਰ੍ਹਵੀਂ ਵਿਚਕਾਰ ਹੋਣਾ ਏ। ਇਹ ਸਭ ਸਕੂਲੀ ਪੜ੍ਹਾਈ ਬਾਰੇ ਵੇ। ਮਤਬਲ ਇਹ ਹੋਇਆ ਪਈ ਇਹ ਭਾਸ਼ਾਈ ਨ੍ਹੇਰ-ਘੇਰ (ਬਲੈਕ ਹੋਲ) ਬਾਲਾਂ ਨੂੰ ਨਾ ਕਿਸੇ ਭਾਸ਼ਾ ਜੋਗਾ ਤੇ ਨਾ ਪੜ੍ਹਾਈ ਜੋਗਾ ਛੱਡੇਗਾ।

**V. ਵਿਚਾਰੀ ਹਿੰਦੀ ਪੱਟੀ ਤੇ ਹੋਰ:**

ਜਦੋਂ ਪ੍ਰਧਾਨ ਮੰਤਰੀ ਜੀ ਨੇ ਵੀ ਅੱਜ ਆਖ ਈ ਦਿੱਤਾ ਏ ਪਈ ਮਾਤ ਭਾਸ਼ਾ ਮਾਧਿਅਮ "ਜਿੱਥੇ ਸੰਭਵ ਹੋਵੇ" ਓਥੇ ਈ ਹੋਵੇਗਾ ਤਾਂ ਜਿੰਨ੍ਹਾਂ ਭਾਰਤੀ ਭਾਸ਼ਾਵਾਂ ਨੂੰ ਭਾਸ਼ਾ ਵੱਜੋਂ ਮਾਨਤਾ ਈ ਹਾਸਲ ਨਹੀਂ ਉਹ ਤਾਂ ਭੂਰਾ (ਸੋਗ-ਚਾਦਰ) ਵਿਛਾ ਈ ਲੈਣ। ਤੇ ਇਹ ਸੋਗ ਸਭ ਤੋਂ ਵੱਧ ਸ਼ੈਂਤ ਅਖਾਉਤੀ ਹਿੰਦੀ ਪੱਟੀ ਵਾਲਿਆਂ ਨੂੰ ਮਨਾਣ ਦੀ ਲੋੜ ਏ। ਇਹਨਾਂ ਅਖਾਉਤੀ ਹਿੰਦੀ ਪੱਟੀ ਰਾਜਾਂ ਦੀ ਪਾਠਸ਼ਾਲਾ (ਸਕੂਲੀ) ਪੜ੍ਹਾਈ ਦੇ ਅੰਕੜੇ ਸਾਫ਼ ਦੱਸਦੇ ਨੇ ਪਈ ਭਾਰਤ ਵਿੱਚ ਪੜ੍ਹਾਈ ਦਾ ਸਭ ਤੋਂ ਵੱਧ ਮਾੜਾ ਹਾਲ ਏਸੇ ਖੇਤਰ ਦਾ ਏ ਜਾਂ ਉਹਨਾਂ ਖੇਤਰਾਂ ਦਾ ਏ ਜਿੱਥੇ ਪਾਠਸ਼ਾਲਾ ਪੜ੍ਹਾਈ ਮਾਤ ਭਾਸ਼ਾ ਮਾਧਿਅਮ 'ਚ ਘੱਟ ਹੁੰਦੀ ਏ। ਹਿੰਦੀ ਪੱਟੀ 'ਚ ਪੜ੍ਹਾਈ ਦਾ ਮਾੜਾ ਹਾਲ ਹੋਣ ਦੀ ਇੱਕ ਵਜ੍ਹਾ ਇਹ ਵੇ ਪਈ ਅਨੇਕਾਂ ਭਾਸ਼ਾਵਾਂ ਇਸ ਖੇਤਰ ਦੀਆਂ ਮਾਤ ਭਾਸ਼ਾਵਾਂ ਨੇ, ਪਰ ਰਾਜਸੀ ਸੁਆਰਥਾਂ ਤੇ ਫ਼ਿਰਕੂ ਸੋਚ ਕਰਕੇ ਇਹਨਾਂ ਨੂੰ ਹਿੰਦੀ ਦੀਆਂ ਉਪਬੋਲੀਆਂ ਆਖ ਕੇ ਹਿੰਦੀ ਦੇ ਟੋਕਰੇ ਵਿੱਚ ਪਾ ਛੱਡਿਆ ਹੋਇਆ ਏ। ਇਸ ਕਾਰਣ ਇਸ ਖੇਤਰ ਵਿੱਚ ਸਰਕਾਰੀ ਧਾਰਾ ਵਿੱਚ ਪੜ੍ਹਾਈ ਕਿਤਾਬੀ ਹਿੰਦੀ ਵਿੱਚ ਹੁੰਦੀ ਏ; ਤੇ ਇਹ ਕਿਤਾਬੀ ਹਿੰਦੀ ਇਸ ਖੇਤਰ ਦੇ ਦੂਜੀਆਂ ਮਾਤ ਭਾਸ਼ਾਵਾਂ ਦੇ ਬੱਚਿਆਂ ਲਈ ਬੜੀ ਓਪਰੀ ਹੋਣ ਕਰਕੇ ਉਹਨਾਂ ਦੀ ਪੜ੍ਹਾਈ ਦਾ ਘਾਣ ਕਰਦੀ ਪਈ ਏ। ਸੋ, ਇਹ ਆਖਣਾ ਵੀ ਠੀਕ ਏ ਪਈ ਹਿੰਦੀ ਪੱਟੀ ਦੇ ਅਣਹਿੰਦੀ ਖੇਤਰ ਦੀ ਪੜ੍ਹਾਈ ਦਾ ਸਭ ਤੋ ਵੱਡਾ ਵੈਰੀ ਹਿੰਦੀਓ ਈ ਬਣੀ ਹੋਈ ਏ। ਅਖਾਉਤੀ ਹਿੰਦੀ ਪੱਟੀ ਵਿੱਚ ਇਹ ਅਣਹਿੰਦੀ ਖੇਤਰ ਹਿੰਦੀ ਖੇਤਰ ਨਾਲੋਂ ਕਈ ਗੁਣਾ ਵੱਧ ਏ।

**VI. ਵਿਚਾਰੇ ਦਰਦਮੰਦ:**

ਮਾਤ ਭਾਸ਼ਾ 'ਤੇ ਟਿਕੀ ਪੜ੍ਹਾਈ ਲਈ ਬੱਸ ਭਾਰਤੀ ਸਰਕਾਰਾਂ ਤੇ ਰਾਜਸੀ ਜੱਥੇ ਈ ਸਮੱਸਿਆ ਨਹੀਂ। ਤੇਲੁਗੂ ਭਾਸ਼ੀ ਸ੍ਰੀ ਕੰਚਾ ਇਲੱਈਆ ਜਿਹੇ ਹੀਣਿਆਂ ਦੇ ਐਲਾਨੀਆਂ ਦਰਦਮੰਦ ਬੱਚਿਆਂ ਨੂੰ ਅੰਗਰੇਜ਼ੀ-ਘਾਤ ਤੋਂ ਅੰਗਰੇਜ਼ੀ ਨਾਲ ਈ ਬਚਾਣਾ ਚਾਹੁੰਦੇ ਨੇ। ਇਹ ਸਰਕਾਰੀ ਪਾਠਸ਼ਾਲਾਵਾਂ ਨੂੰ ਵੀ ਅੰਗਰੇਜ਼ੀ ਮਾਧਿਅਮ ਚ' ਕਰਾਣ 'ਚ ਲੱਗੇ ਹੋਏ ਨੇ; ਪੱਕੇ ਪਰਮਾਣ ਹੁੰਦਿਆਂ ਹੋਇਆਂ ਵੀ ਪਈ ਜੇ ਪੜ੍ਹਾਈ ਦਾ ਮਾਧਿਅਮ ਮਾਤ ਭਾਸ਼ਾ ਨਹੀਂ ਤਾਂ ਹੀਣੇ ਤੇ ਸੰਪਨ ਬਾਲਾਂ ਦੀਆਂ ਪੜ੍ਹਾਈ ਵਿੱਚ ਪ੍ਰਾਪਤੀਆਂ ਵਿੱਚ ਪਾੜਾ ਹੋਰ ਵੀ ਵਧ ਜਾਂਦਾ ਏ। ਸੋ, ਹੀਣਿਆਂ ਦੇ ਦਰਦਮੰਦਾਂ ਦੀ ਅਕਲ ਦੇ ਦੀਵੇ ਵਿੱਚ ਵੀ ਭਾਰਤੀ ਨੀਤੀਕਾਰਾਂ ਦਾ ਈ ਅੰਗਰੇਜ਼ੀ-ਤੇਲ ਏ। ਮੈਂ ਬਰਿਟਿਸ਼ ਕਾਉਂਸਲ, ਯੂਨੈਸਕੋ, ਤੇ ਹੋਰ ਧਿਰਾਂ ਦੀਆਂ ਖੋਜਾਂ ਦੇ ਸਿੱਟੇ ਤੇ ਸਫਲ ਕੌਮਾਂਤਰੀ ਵਿਹਾਰ ਬਾਰੇ ਜਾਣਕਾਰੀ ਸਾਲ ਤੋਂ ਵੀ ਵੱਧ ਸਮਾਂ ਪਹਿਲਾਂ ਸ੍ਰੀ ਕੰਚਾ ਇਲੱਈਆ ਜੀ ਨੂੰ ਘੱਲੀ ਸੀ, ਪਰ ਹਾਲੇ ਤੱਕ ਕੋਈ ਜੁਆਬ ਨਹੀਂ ਆਇਆ।

**VII. ਮਿੱਠੀਆਂ ਗੋਲੀਆਂ:**

ਰਾਸਿਨੀ-ਪੱਤਰ ਮੁੱਢਲੇ ਪੱਧਰ ਦੀ ਪੜ੍ਹਾਈ ਮਾਤ ਭਾਸ਼ਾ ਵਿੱਚ ਹੋਣ ਦੇ ਲਾਭਾਂ ਦਾ ਬਖਿਆਨ ਤੇ ਕਰਦਾ ਏ ਪਰ ਨਾਲ ਈ "ਜਿੱਥੇ ਸੰਭਵ ਹੋਵੇ" ਦੀ ਫਾਹੀ ਟੰਗ ਦਿੱਤੀ ਗਈ ਏ। ਆਪਾਂ ਜਾਣਨੇ ਈ ਆਂ ਪਈ ਪੰਜਾਬੀਆਂ ਦੇ ਘਾਣ-ਸਾਲ 1947 ਤੋਂ ਲੈ ਕੇ 2020 ਤੱਕ ਪੜ੍ਹਾਈ-ਨੀਤੀ ਬਾਰੇ ਬਣੇ ਹਰ ਭਾਰਤੀ ਆਯੋਗ ਤੇ ਸਮਿਤੀ ਨੇ ਮਾਤ ਭਾਸ਼ਾ ਮਾਧਿਅਮ ਦੀ ਸਿਫ਼ਾਰਿਸ਼ ਕੀਤੀ ਏ। ਇਹਨਾਂ ਸਿਫ਼ਾਰਿਸ਼ਾਂ ਦਾ ਏਨਾ ਈ ਲਾਭ ਹੋਇਆ ਏ ਪਈ ਹਰ ਸਿਫ਼ਾਰਿਸ਼ ਪਿੱਛੋਂ ਅੰਗਰੇਜ਼ੀ ਮਾਧਿਅਮ ਹੋਰ ਵਧ ਜਾਂਦਾ ਰਿਹਾ ਏ। ਨਿੱਜੀਕਰਣ ਤੇ ਮਾਤ ਭਾਸ਼ਾ ਮਾਧਿਅਮ ਅੱਗ ਤੇ ਪਾਣੀ ਨੇ। ਇੱਕੋ ਘੜੇ 'ਚ ਪੈ ਈ ਨਹੀਂ ਸੱਕਦੇ। ਰਾਸਿਨੀ ਜਿਵੇਂ ਨਿੱਜੀਕਰਣ ਦੇ ਹੜੱਲੂ-ਬੂਹੇ ਖੋਲ੍ਹਦੀ ਏ, ਉਸ ਤੋਂ ਈ ਪੂਰਾ ਪਤਾ ਲੱਗ ਜਾਂਦਾ ਏ ਪਈ ਮਾਤ ਭਾਸ਼ਾ ਮਾਧਿਅਮ ਆਪਣੇ ਭੋਗ ਵੱਲ ਵਧਦਾ ਪਿਆ ਏ; ਜੇ ਮਾਂ ਬੋਲੀਆਂ ਦੇ ਜਾਇਆਂ ਨੇ ਕੋਈ ਵੱਡਾ ਹੀਲਾ ਨਾ ਕੀਤਾ ਤਾਂ। ਉਂਞ ਇਹ ਵੱਖਰੀ ਗੱਲ ਏ ਪਈ ਪੜ੍ਹਾਈ ਦਾ ਮਾਧਿਅਮ ਅੰਗਰੇਜ਼ੀ ਹੋਣ ਕਰਕੇ ਦੇਸ ਦੀਆਂ ਬਹੁਤੀਆਂ ਚੀਜਾਂ ਭੋਗਸ਼ਾਲਾ ਵਾਲੀ ਦਿਸ਼ਾ 'ਚ ਈ ਭੱਜੀ ਜਾਂਦੀਆਂ ਨੇ।

ਰਾਸਿਨੀ ਵਿੱਚ ਇੱਕ ਹੋਰ ਮਿੱਠੀ ਗੱਲ ਇਹ ਵੇ ਪਈ ਦੇਸ ਵਿੱਚ ਚੱਲਦੇ ਭਾਸ਼ਾ ਕੋਰਸਾਂ ਦਾ ਸੁਭਾਅ ਬੱਸ ਸਾਹਿਤਕ ਹੋਣ ਦੀ ਗੱਲ ਕੀਤੀ ਗਈ ਏ। (ਅੰਗਰੇਜ਼ੀ ਵੀ ਇਸ ਵਿੱਚ ਮਿਲਾ ਲੈਣਾ ਜੀ)। ਇਸ ਤੋਂ ਇਹ ਭਾਵ ਏ ਪਈ ਭਾਸ਼ਾਵਾਂ ਦੇ ਕੋਰਸਾਂ ਦੇ ਨਾਂ 'ਤੇ ਭਾਰਤ ਵਿੱਚ ਜੋ ਪੜ੍ਹਾਇਆ ਜਾਂਦਾ ਪਿਆ ਏ ਉਹ ਬਹੁਤੀ ਸਾਹਿਤ ਦੀ ਪੜ੍ਹਾਈ ਏ ਭਾਸ਼ਾ ਦੀ ਨਹੀਂ। ਮਤਲਬ ਇਹ ਹੋਇਆ ਪਈ ਕੋਈ 130 ਕਰੋੜ ਅੰਗਰੇਜ਼ੀ-ਦਿਵਾਨੇ ਹੁੰਦਿਆਂ ਹੋਇਆਂ ਵੀ ਅੰਗਰੇਜ਼ੀ ਦੇ ਕੋਰਸ ਵੀ ਅੰਗਰੇਜ਼ੀ ਭਾਸ਼ਾ ਦੀ ਪੜ੍ਹਾਈ ਤੋਂ ਖਾਲੀ ਨੇ। ਇਸ ਤੋਂ ਅੰਨ੍ਹੇ-ਪਰੇਮੀ ਕਿੱਥੇ ਲੱਭਣਗੇ! ਅਗਿਆਨਾਤਾ ਵੀ ਸੱਚੀ-ਮੁੱਚੀਂ ਵਰਦਾਨ ਈ ਹੁੰਦੀ ਹੋਣੀ ਏ।

**VIII. ਭਲਕ ਦੀ ਮੂਰਤ:**

ਰਾਸਿਨੀ-ਪੱਤਰ ਨੂੰ ਬੱਸ ਅੰਗਰੇਜ਼ੀ ਤੇ ਹਿੰਦੀ ਦੇ ਖੰਭ ਲਾ ਕੇ ਉਡਾਣ ਦਾ ਮਤਲਬ ਇਹ ਵੇ ਪਈ ਅੱਜ ਦੀ ਸਰਕਾਰ ਕੋਲ 66 ਪੰਨੇਂ ਹਿੰਦੀ ਤੋਂ ਬਿਨਾਂ ਕਿਸੇ ਇੱਕ ਭਾਰਤੀ ਭਾਸ਼ਾ ਵਿੱਚ ਪਲਟਾਣ ਦੀ ਨਾ ਸਮਰੱਥਾ ਏ ਤੇ ਨਾ ਇੱਛਾ ਏ, ਜਾਂ ਦੋਵੇਂ ਈ ਨਹੀਂ। ਗੂਗਲ-ਪਲਟਾ ਹੁੰਦਿਆਂ ਹੋਇਆਂ ਵੀ। ਹੁਣ ਇਹ ਸਮਝਣ ਲਈ ਚੋਖੇ ਇੰਚਾਂ ਦੇ ਘੇਰੇ ਵਾਲੇ ਸਿਰ ਦੀ ਲੋੜ ਨਹੀਂ ਪਈ 'ਮਾਤ ਭਾਸ਼ਾ ਮਾਧਿਅਮ ਕਿੱਥੇ ਸੰਭਵ ਹੋਵੇਗਾ'। ਚਲੋ ਮੈਂ ਉਸ ਥਾਂ ਦਾ ਨਾਂ ਦੱਸ ਈ ਦੇਨਾਂ ਵਾਂ; ਉਸ ਥਾਂ ਦਾ ਨਾਂ ਏ 'ਕਿਧਰੇ-ਵੀ-ਨਹੀਂਸਤਾਨ'। ਜਿਵੇਂ ਮੈਂ ਪਿੱਛੇ ਦੱਸਿਆ ਏ, ਆਪਣੇ ਪ੍ਰਧਾਨ ਮੰਤਰੀ ਜੀ ਨੇ ਵੀ ਅੱਜ ਆਖ ਈ ਦਿੱਤਾ ਏ ਪਈ ਮਾਤ ਭਾਸ਼ਾ ਮਾਧਿਅਮ "ਜਿੱਥੇ ਸੰਭਵ ਹੋਵੇ" ਓਥੇ ਈ ਹੋਵੇਗਾ। ਆਪਾਂ ਜਾਣਨੇ ਈ ਆਂ ਪਈ ਨਮੋ ਬਚਨ ਬੜੇ ਪੱਕੇ ਹੁੰਦੇ ਨੇ।

**ਮੇਰਾ ਸੁਝਾਅ:** ਬੜਾ ਈ ਸਰਲ ਏ; ਵੈਦ (ਭਾਸ਼ਾ ਤੇ ਸਿੱਖਿਆ ਨੀਤੀ ਦੇ ਮਾਹਰਾਂ) ਦੀ ਸੁਣੋ; ਪਰਮਾਣੇ (ਮਤਲਬ, ਭਾਸ਼ਾ ਤੇ ਸਿੱਖਿਆ ਬਾਰੇ ਖੋਜ) ਦੇ ਪਿੱਛੇ ਲੱਗੋ; ਤੇ, ਨਕਲ ਕਰੋ (ਸਾਰੇ ਜੱਗ ਵਿੱਚ ਸਿੱਖਿਆ ਵਿੱਚ ਸਫ਼ਲ ਦੇਸਾਂ ਦੀ)। ਮੈਨੂੰ ਆਸ ਏ ਕਿ ਇਹਦੇ ਵੱਲ ਮੈਂ ਇਸ਼ਾਰੇ ਕਰ ਦਿੱਤੇ ਨੇ। ਜੇ ਸਾਫ਼ ਨਹੀਂ ਤਾਂ ਅੱਧਾ ਕੁ ਦਿਨ ਗੂਗਲਾ ਬਾਬਾ ਨੂੰ ਦਿਓ ਤੇ ਵੇਖੋ ਪਈ ਸਾਊ ਬੰਦਾ ਅਮਰੀਕਾ, ਰਾਕਸ਼ ਚੀਨ, ਅਮਨ ਦੇਵਤਾ (ਅਗਸਤ 1945 ਤੋਂ) ਜਪਾਨ, ਕਿਧਰੋਂ ਬਾਹਰੋਂ ਆਇਆ ਦੱਖਣੀ ਕੋਰੀਆ ਤੇ ਆਪਣੇ ਹੋਰ ਸਤਿਕਾਰੇ, ਜਿਵੇਂ ਕਨੇਡਾ, ਜਰਮਨੀ, ਫ਼ਰਾਂਸ, ਰੂਸ, ਫ਼ਿਨਲੈਂਡ, ਸਵੀਡਨ, ਡੈਨਮਾਰਕ, ਨਾਰਵੇ, ਹਾਲੈਂਡ, ਤੇ ਆਪਣਾ ਅੰਨ੍ਹਾਂ ਪਿਆਰ ਅੰਗਰੇਜ਼ੀ ਇੰਗਲੈਂਡ, ਜਾਂ ਕੋਈ ਹੋਰ ਜਿਹੜਾ ਸਮਾਜੀ, ਰਾਜਸੀ, ਸੱਭਿਆਚਾਰੀ, ਤੇ (ਜੀ ਹਾਂ!) ਅਰਥਾਵੀ ਪੱਖੋਂ ਆਪਣੇ ਵਾਂਙ ਗਲਿਆ-ਸੜਿਆ ਨਹੀਂ, ਉਹ ਕੀ ਕਰਦੇ ਪਏ ਨੇ। ਇਹਨਾਂ ਕਸੌਟੀਆਂ ਤੇ, ਆਪਣੀ ਨਵੀਂ ਭਾਸ਼ਾ ਨੀਤੀ ਆਪਾਂ ਨੂੰ ਪਹਿਲਾ ਦਰਜਾ ਦੁਆ ਦੇਵੇਗੀ (ਜੀ ਹਾਂ! ਸਿਆਣਪ ਤੋਂ ਉਲਟੇ ਵਿੱਚ)। ਪਰ ਇਸ ਦੇ ਨਤੀਜੇ ਹੋਰ ਵੀ ਡਰਾਉਣੇ ਹੋਣ ਵਾਲੇ ਨੇ; ਭਾਰਤੀ ਸਿੱਖਿਆ ਮਰ ਜਾਵੇਗੀ (ਬੇਹੋਸ਼ੀ 'ਚ ਤੇ ਪਹਿਲਾਂ ਈ ਏ); ਤੇ ਇਸ ਨਾਲ ਕੀ ਮਰਦਾ ਏ ਤੇ ਕੀ ਜਿਉਂਦਾ ਰਹਿੰਦਾ ਏ, ਮੈਂ ਦੱਸਣ ਦੀ ਲੋੜ ਨਹੀਂ ਸਮਝਦਾ। ਅੰਤ 'ਚ, ਚੰਗਾ ਸਮਾਚਾਰ। ਜਿੱਥੋਂ ਤੱਕ ਭਾਸ਼ਾ ਨੀਤੀ ਤੇ ਵਿਹਾਰ ਦਾ ਸੁਆਲ ਏ, ਪਾਕਿਸਤਾਨ ਤੇ ਨਾਈਜੀਰਿਆ ਵਰਗੇ ਆਪਣੇ ਸੱਕੇ ਭਰਾ ਨੇ। ਬਾਕੀ ਲਈ ਤੁਲਨਾ ਤੁਸੀਂ ਆਪ ਕਰ ਲੇਣਾ ਜੀ।

इन आधारों पर, अपने वर्तमान भाषा नीति प्रस्ताव हमें पहला दर्जा दिलवा देंगे, (जी हां, बुद्धिमता के विपरीत में)। पर इन प्रस्तावों के परिणाम और भी भयानक होने वाले हैं; भारतीय शिक्षा मर जाएगी (धाराशाई तो पहले ही चुकी है); और इसके साथ क्या मरता है और क्या नहीं, इसकी विस्तार में जाने की जरूरत नहीं है। अंत में, अच्छी खबर! जहां तक अपनी भाषा नीति और व्यवहार का सवाल है, पाकिस्तान और नाइजीरिया जैसे अपने सगे भाई हैं। बाकी के लिए कृपया अपने-आप तुलना कर लें।

ਪਹਿਲੀ 485 ਪੰਨਿਆਂ ਵਾਲੀ ਰਪਟ 'ਤੇ ਮੇਰਾ ਲੰਮੇਰਾ ਲੇਖ ਪੰਜਾਬੀ ਦੇ ਅਖ਼ਬਾਰ ਪੰਜਾਬੀ ਟ੍ਰਿਬਿਊਨ ਵਿੱਚ ਛਪਿਆ ਸੀ। ਇਹ ਤੇ ਇਸ ਦਾ ਹਿੰਦੀ ਪਲਟਾ ਹੇਠਲੇ ਪਤਿਆਂ ਤੋਂ ਪੜ੍ਹੇ ਜਾ ਸੱਕਦੇ ਨੇ। ਏਥੇ ਭਾਸ਼ਾ ਨੀਤੀ ਬਾਰੇ ਮੇਰੀਆਂ ਹੋਰ ਲਿਖਤਾਂ ਵੀ ਪਈਆਂ ਨੇ।

**ਮੱਕੜਜਾਲ:** https://archive.org/details/@joga_virk?tab=uploads

**ਅਤੇ** http://punjabiuniversity.academia.edu/JogaSingh/papers

ਹੇਠਲੇ ਪਤੇ 'ਤੇ ਮੇਰੀਆਂ ਪੰਜਾਬੀ ਤੇ ਹਿੰਦੀ ਵਿੱਚ ਬੋਲਤੀਆਂ (ਵੀਡੀਓ) ਵੀ ਪਈਆਂ ਨੇ।

**ਯੂਟਿਊਬ:** https://www.youtube.com/channel/UCcuqlzPpaMJogbwN3I6DLkg/videos?view_as=subscriber

ਪਿਆਰੇ ਪੰਜਾਬੀਓ ਤੇ ਭਾਰਤੀਓ! ਜੇ ਤੁਹਾਨੂੰ ਲੱਗੇ ਪਈ ਮੈਂ ਰਾਸਿਨੀ ਨੂੰ ਕਿਧਰੇ ਠੀਕ ਨਹੀਂ ਸਮਝਿਆ ਤਾਂ ਮੈਨੂੰ ਖਿਮਾ ਕਰਨਾ ਤੇ ਮੇਰੀ ਠੀਕ-ਨਾ ਸਮਝੀ ਦੀ ਮੈਨੂੰ ਜਾਣਕਾਰੀ ਦੇਣਾ। ਧੰਨਵਾਦੀ ਹੋਵਾਂਗਾ। ਮੇਰੇ ਕੰਨ-ਅੱਖ ਪਤੇ ਮੁੱਢ ਵਿੱਚ ਈ ਦਿੱਤੇ ਹੋਏ ਨੇ।

**ਸਰਬੱਤ ਦਾ ਭਲਾ!**

*****